# ਗੁਰਮੁਖੀ ਅੱਖਰ ਅਭਿਆਸ

# ਕ



ਕੁਰੰਗ (ਹਿਰਨ)

**Kurang (Deer)**

कुरंग (हिरन)

ੳ ਅ ੲ ਸ ਹ ਕ

ਡਾ. ਵਰਿੰਦਰਪਾਲ ਸਿੰਘ

ਆਤਮ ਪਰਗਾਸ ਪ੍ਰੋਡੱਕਸ਼ਨਜ਼

ATAM PARGAS PRODUCTIONS

www.atampargas.org

# ਲਿਖਾਰੀ ਦੀ ਕਲਮ ਤੋਂ



**ਪਿਆਰੇ ਬੱਚਿਓ !**

ਤੁਸੀਂ ਸੱਚਮੁੱਚ ਰੱਬ ਦਾ ਰੂਪ ਹੋ। ਤੁਹਾਡੀ ਕੋਮਲਤਾ, ਨਿਰਵੈਰਤਾ, ਭੋਲਾਪਣ ਅਤੇ ਬੋਲਾਂ ਦੀ ਮਿਠਾਸ ਕਠੋਰ ਹਿਰਦਿਆਂ ਅੰਦਰ ਵੀ ਪਿਆਰ ਦੇ ਚਸ਼ਮੇ ਨੂੰ ਜਨਮ ਦੇ ਦਿੰਦੀ ਹੈ। ਤੁਹਾਡੀਆਂ ਚੰਚਲ ਹਰਕਤਾਂ ਭਾਵੇਂ ਕਈ ਵਾਰ ਮਾਪਿਆਂ ਨੂੰ ਪਰੇਸ਼ਾਨ ਵੀ ਕਰਦੀਆਂ ਹਨ ਪਰ ਫਿਰ ਵੀ ਉਨ੍ਹਾਂ ਦੇ ਪਿਆਰ ਵਿਚ ਕਮੀ ਨਹੀਂ ਆਉਂਦੀ। ਤੁਸੀਂ ਹਰ ਪਰਿਵਾਰ ਦਾ ਸ਼ਿੰਗਾਰ ਹੋ, ਹਰ ਪਰਿਵਾਰ ਦੀ ਜਾਨ ਹੋ। ਵਾਹਿਗੁਰੂ ਜੀ ਨੇ ਤੁਹਾਨੂੰ ਐਨਾ ਸੁੰਦਰ ਬਣਾਇਆ ਹੈ ਕਿ ਸਾਰੇ ਤੁਹਾਨੂੰ ਲਾਡ ਪਿਆਰ ਕਰਦਿਆਂ ਰੱਜਦੇ ਨਹੀਂ ਅਤੇ ਤੁਹਾਡੀ ਹਰ ਲੋੜ ਪੂਰੀ ਕਰਨ ਦਾ ਯਤਨ ਕਰਦੇ ਹਨ। ਪਿਆਰੇ ਬੱਚਿਓ ! ਜੇ ਅਸੀਂ ਸਾਨੂੰ ਸੁੰਦਰ ਬਣਾਉਣ ਵਾਲੇ ਅਤਿ ਸੁੰਦਰ ਵਾਹਿਗੁਰੂ ਜੀ ਨੂੰ ਪੱਕਾ ਦੋਸਤ ਬਣਾ ਕੇ ਹਰ ਕੰਮ ਨੂੰ ਵਾਹਿਗੁਰੂ ਜੀ ਦੀ ਭੈ-ਭਾਵਨੀ ਵਿਚ ਪੂਰੀ ਮਿਹਨਤ ਨਾਲ ਕਰਨ ਉਪਰੰਤ ਫੈਸਲਾ ਵਾਹਿਗੁਰੂ ਜੀ ਤੇ ਛੱਡਣ ਦਾ ਸੁਭਾਓ ਬਣਾ ਲਈਏ ਤਾਂ ਉਹ ਸਾਨੂੰ ਹੋਰ ਸੁੰਦਰ ਬਣਾ ਦੇਣਗੇ। ਸਵੇਰੇ ਉੱਠਦਿਆਂ ਸਾਰ ਵਾਹਿਗੁਰੂ ਜੀ ਨੂੰ ਯਾਦ ਕਰਨ ਉਪਰੰਤ, ਇਸ਼ਨਾਨ ਕਰਦਿਆਂ, ਤਿਆਰ ਹੁੰਦਿਆਂ, ਪਰਸ਼ਾਦਾ ਛਕਦਿਆਂ, ਸਕੂਲ ਜਾਂਦਿਆਂ, ਪੜ੍ਹਦਿਆਂ, ਖੇਡਦਿਆਂ, ਹੋਰ ਸਾਰੇ ਕੰਮ ਕਰਦਿਆਂ ਤੇ ਫੇਰ ਰਾਤ ਨੂੰ ਸੌਣ ਲੱਗਿਆਂ ਜਦੋਂ ਅਸੀਂ ਆਪਣੇ ਮਿੱਤਰ ਵਾਹਿਗੁਰੂ ਜੀ ਨੂੰ ਨਾਲ ਜਾਣਾਂਗੇ ਤਾਂ ਉਹ ਸੱਚਮੁੱਚ ਸਾਡੇ ਸਾਰੇ ਕੰਮਾਂ ਵਿਚ ਆਪ ਸਹਾਈ ਹੋਣਗੇ। ਸਾਡੇ ਜੀਵਨ ਨੂੰ ਵਧੇਰੇ ਸੁੰਦਰ ਤੋਂ ਸੁੰਦਰ ਗੁਣਾਂ ਨਾਲ ਸ਼ਿੰਗਾਰ ਦੇਣਗੇ ਅਤੇ ਸਾਰੀ ਲੁਕਾਈ ਸਾਨੂੰ ਪਿਆਰ ਕਰੇਗੀ।

ਪਿਆਰੇ ਬੱਚਿਓ ! ਤੁਹਾਨੂੰ ਉੱਚੀ-ਸੁੱਚੀ ਜੀਵਨ ਜਾਚ ਦ੍ਰਿੜ ਕਰਵਾਉਣ ਲਈ ਸਾਲ 2010 ਵਿਚ **'ਜੀਵੀਏ ਗੁਰਬਾਣੀ ਨਾਲ-ਸੁਲੇਖ ਮਾਲਾ'**, **'ਜੀਵੀਏ ਗੁਰਬਾਣੀ ਨਾਲ-ਰੰਗ ਮਾਲਾ'** ਅਤੇ **'ਜੀਵੀਏ ਗੁਰਬਾਣੀ ਨਾਲ-ਚਿੱਤਰ-ਮਾਲਾ'** ਪੁਸਤਕਾਂ ਚਾਰ ਭਾਗਾਂ ਵਿਚ ਪ੍ਰਕਾਸ਼ਿਤ ਕਰਕੇ ਤੁਹਾਡੀ ਸੇਵਾ ਵਿਚ ਭੇਟ ਕੀਤੀਆਂ ਸਨ। ਸੈਂਕੜੇ ਵਿੱਦਿਅਕ ਅਦਾਰਿਆਂ ਵੱਲੋਂ ਇਨ੍ਹਾਂ ਪੁਸਤਕਾਂ ਦੀ ਸਕੂਲ ਸਿਲੇਬਸ ਵਿਚ ਸ਼ਮੂਲੀਅਤ ਅਤੇ ਛੋਟੇ ਬੱਚਿਆਂ ਲਈ ਨਵੀਆਂ ਪੁਸਤਕਾਂ ਦੀ ਮੰਗ ਨੂੰ ਧਿਆਨ ਵਿਚ ਰੱਖਦਿਆਂ ਬਾਲ ਪਾਠਕਾਂ ਲਈ **ਗੁਰਮੁਖੀ ਅੱਖਰ ਕਾਰਡ** (ਦੋ ਭਾਗ), **ਗੁਰਮੁਖੀ ਅੱਖਰ ਗਿਆਨ**, **ਗੁਰਮੁਖੀ ਅੱਖਰ ਅਭਿਆਸ**, **ਪੰਜਾਬੀ ਅਭਿਆਸ ਪੁਸਤਕ** (ਚਾਰ ਭਾਗ), **ਆਤਮ ਪਰਗਾਸ ਆਰਟ ਬੁੱਕ** (ਦੋ ਭਾਗ), **ਆਤਮ ਪਰਗਾਸ ਸਕਰੈਪ ਬੁੱਕ** (ਦੋ ਭਾਗ) ਅਤੇ **ਸਿੱਖ ਹਿਸਟਰੀ ਕਾਰਡ** (ਦੋ ਭਾਗ) ਸਿਰਲੇਖ ਹੇਠ ਹੋਰ ਨਵੀਆਂ ਪੁਸਤਕਾਂ ਪ੍ਰਕਾਸ਼ਿਤ ਕਰਨ ਦੀ ਖੁਸ਼ੀ ਹਾਸਲ ਕਰ ਰਹੇ ਹਾਂ।

ਪਿਆਰੇ ਬੱਚਿਓ ! ਆਤਮ ਪਰਗਾਸ ਪੁਸਤਕ ਸੀਰੀਜ਼ ਦਾ ਅਧਿਐਨ ਕਰਦਿਆਂ-ਕਰਦਿਆਂ ਜਿੱਥੇ ਤੁਸੀਂ ਦੁਨਿਆਵੀ ਗਿਆਨ ਅਤੇ ਹੁਨਰ ਹਾਸਲ ਕਰੋਗੇ ਉੱਥੇ ਆਪਣੇ ਅਮੀਰ ਵਿਰਸੇ ਨਾਲ ਵੀ ਜੁੜੇ ਰਹੋਗੇ। ਉੱਚ ਵਿਦਿਆ ਹਾਸਲ ਕਰਕੇ ਸਚਿਆਰ ਮਨੁੱਖ ਵਜੋਂ ਜਿਉਣ ਦਾ ਅਭਿਆਸ ਕਰਦਿਆ ਜਦੋਂ ਆਪ ਜੀ ਦੇ ਨੰਨ੍ਹੇ-ਨੰਨ੍ਹੇ ਕਦਮ ਵੱਡੀਆਂ-ਵੱਡੀਆਂ ਮੰਜ਼ਲਾਂ ਫ਼ਤਿਹ ਕਰਨ ਲਈ ਤਿਆਰ ਹੋ ਜਾਣਗੇ ਤਾਂ ਗੁਰਬਾਣੀ ਨਾਲ ਬਿਤਾਇਆ ਆਪ ਜੀ ਦੇ ਬਚਪਨ ਦਾ ਹਰ ਪਲ ਆਪ ਜੀ ਦੀ ਸ਼ਖ਼ਸੀਅਤ ਨੂੰ ਚਾਰ ਚੰਨ ਲਗਾਵੇਗਾ। ਆਪ ਜੀ ਦਾ ਸਮੁੱਚਾ ਆਲਾ-ਦੁਆਲਾ ਆਪ ਜੀ ਦੇ ਉੱਚੇ-ਸੁੱਚੇ ਜੀਵਨ ਦੀ ਮਹਿਕ ਨਾਲ ਖਿੜ ਕੇ ਸੁਚੱਜੀ ਜੀਵਨ ਜਾਚ ਨੂੰ ਧਾਰਨ ਕਰਨ ਲਈ ਬੇਤਾਬ ਹੋ ਉੱਠੇਗਾ ਤੇ ਤੁਸੀਂ ਵੀ ਧੰਨ ਹੋ ਜਾਓਗੇ।

ਡਾ. ਹਰਿੰਦਰਪਾਲ ਸਿੰਘ

## GURMUKHI AKHKHAR ABHIAAS

**Author :** Dr. Varinderpal Singh
E-mail : singhvp72@gmail.com
Mobile : +91 98882-77222

**First Edition :** February, 2017



**ISBN : 978-93-85927-37-9**

**THIS BOOK CONTAINS GURBANI. HANDLE WITH RESPECT.**

WE ACKNOWLEDGE YOU FOR PURCHASING THIS BOOK. WE AT ATAM PARGAS ARE COMMITTED TO ENLIGHTEN YOUNG SOULS WITH A VISION TO INCULCATE MORAL SPIRIT IN THEIR PERSONALITY. THE PRICES OF OUR BOOKS ARE DESIGNED TO MEET EXPENDITURES AND ENABLE THE FULFILMENT OF PROJECTS UNDER THE AUSPICES OF ATAM PARGAS SOCIAL WELFARE COUNCIL.

**PUBLISHED BY :**

**ATAM PARGAS PRODUCTIONS**

**ATAM PARGAS SOCIAL WELFARE COUNCIL**

# 99, Preet Vihar, V.P.O. Daad, Pakhowal Road, Ludhiana-142 022
E-mail : atampargas@gmail.com
Mobile : +91 82880-10531 / 32 / 33
Website : www.atampargas.org
facebook : https://www.facebook.com/AtamPargasNews
YouTube : https://www.youtube.com/user/atampargas1

In India : Rs. 100/-
In other countries : US $4.5

# * * * * * ਸਮਰਪਣ * * * * *

ਨੰਨ੍ਹੇ-ਨੰਨ੍ਹੇ ਬਾਲਾਂ ਨੂੰ

ਜਿਹੜੇ ਪੰਜਾਬੀ ਸਿੱਖਣ ਦਾ ਅਭਿਆਸ ਕਰਦਿਆਂ-ਕਰਦਿਆਂ

ਆਪਣੇ ਅਮੀਰ ਵਿਰਸੇ ਦੀ ਗੌਰਵਮਈ ਸ਼ਬਦਾਵਲੀ ਅਤੇ

ਸਭਿਆਚਾਰ ਨਾਲ ਸਾਂਝ ਬਣਾ ਕੇ

ਸਚਿਆਰ ਮਨੁੱਖ ਵਜੋਂ ਵਿਕਸਿਤ ਹੋਣਗੇ ਅਤੇ

ਆਪਣੇ ਆਲੇ-ਦੁਆਲੇ ਨੂੰ ਵੀ ਮਹਿਕਾਂ ਪ੍ਰਦਾਨ ਕਰਨਗੇ।

* * * * * * * * * * * * * * * *

# ਬੱਚਿਆਂ ਪ੍ਰਤੀ ਸੇਧ ਅਤੇ ਸੁਹਿਰਦਤਾ ਦੀ ਲੋੜ



ਮਾਨਵੀ ਜੀਵਨ ਦੇ ਇਤਿਹਾਸ ਤੋਂ ਸਪੱਸ਼ਟ ਹੈ ਕਿ ਦੁਨੀਆਂ ਦਾ ਕੋਈ ਕੋਨਾ ਅਜਿਹਾ ਨਹੀਂ ਹੈ, ਜਿੱਥੇ ਧਰਮ ਦੀ ਹੋਂਦ ਪ੍ਰਤੱਖ ਜਾਂ ਪ੍ਰਰੋਖ ਰੂਪ ਵਿਚ ਕਾਰਜਸ਼ੀਲ ਨਾ ਹੋਵੇ। ਧਰਮ ਮਾਨਵ ਜੀਵਨ ਦਾ ਅਨਿੱਖੜਵਾਂ ਅੰਗ ਰਿਹਾ ਹੈ ਅਤੇ ਇਸ ਵਿਚ ਸ਼ਮਿਲਤ ਨੈਤਿਕ ਕਦਰਾਂ-ਕੀਮਤਾਂ ਮਨੁੱਖੀ ਜੀਵਨ ਦੀ ਅਜ਼ਲਾ ਤੋਂ ਅਗਵਾਈ ਕਰ ਰਹੀਆਂ ਹਨ। ਬਾਲ ਵਰੇਸ ਜੀਵਨ ਦਾ ਅਹਿਮ ਪੜਾਅ ਹੈ। ਬਾਲ ਮਨ 'ਤੇ ਪਏ ਚੰਗੇ/ਮਾੜੇ ਪ੍ਰਭਾਵਾਂ ਦੀ ਅਮਿੱਟ ਛਾਪ ਵਿਅਕਤੀ ਦੇ ਸ਼ਖ਼ਸੀ ਜੀਵਨ 'ਤੇ ਹਮੇਸ਼ਾ ਲਈ ਉੱਕਰੀ ਜਾਂਦੀ ਹੈ। ਇਸੇ ਲਈ ਪੂਰਬਲੇ ਸਮੇਂ ਵਿਚ ਬਜ਼ੁਰਗ ਅਚੇਤ/ਸੁਚੇਤ ਰੂਪ ਵਿਚ ਲੋਕ ਬਾਤਾਂ/ਲੋਕ ਕਥਾਵਾਂ ਰਾਹੀਂ ਬਾਲ ਹਿਰਦਿਆਂ ਨੂੰ ਟੁੰਬ ਕੇ ਨੈਤਿਕ ਗਿਆਨ ਨਾਲ ਸਰਸ਼ਾਰ ਕਰਦੇ ਰਹਿੰਦੇ ਸਨ। ਵਿੱਦਿਅਕ ਅਦਾਰਿਆਂ ਵਿਚ ਵੀ ਹਰ ਅਧਿਆਪਕ ਸੁਚੇਤ ਰੂਪ ਵਿਚ ਵਿਦਿਆਰਥੀਆਂ ਦੇ ਰੋਲ-ਮਾਡਲ ਵਜੋਂ ਵਿਚਰਦਾ ਹੋਇਆ ਸੁਚੱਜੀ ਜੀਵਨ-ਜਾਚ ਦੇ ਗੁਰ ਸਿਖਾਉਂਦਾ ਸੀ।

ਅਜੋਕੇ ਸਮੇਂ ਵਿਚ ਇਹ ਗੱਲ ਬੜੀ ਸ਼ਿੱਦਤ ਨਾਲ ਮਹਿਸੂਸ ਕੀਤੀ ਜਾਂਦੀ ਹੈ ਕਿ ਮਾਪੇ ਅਤੇ ਅਧਿਆਪਕ ਪਦਾਰਥਵਾਦੀ ਦੌੜ-ਭੱਜ ਵਿਚ ਬੱਚਿਆਂ ਪ੍ਰਤੀ ਆਪਣੀ ਜ਼ਿੰਮੇਵਾਰੀ ਅਤੇ ਮੁੱਢਲੇ ਫ਼ਰਜ਼ਾਂ ਤੋਂ ਅਵੇਸਲੇ ਹੁੰਦੇ ਜਾ ਰਹੇ ਹਨ। ਸਿੱਟੇ ਵਜੋਂ ਸਾਡੀ ਨੌਜਵਾਨ ਪੀੜ੍ਹੀ ਕਈ ਅਲਾਮਤਾਂ ਦਾ ਸ਼ਿਕਾਰ ਹੋ ਗਈ ਹੈ। ਫੈਸ਼ਨ-ਪ੍ਰਸਤੀ ਦੀ ਚਕਾਚੌਂਧ ਵਿਚ ਨੌਜਵਾਨ ਮੁੰਡੇ-ਕੁੜੀਆਂ ਜੀਵਨ ਦਾ ਅਸਲੀ ਟੀਚਾ ਛੱਡ ਕੇ ਅਸ਼ਲੀਲ ਗੀਤ-ਸੰਗੀਤ/ਵੀਡੀਓ-ਟੇਪਾਂ ਪਿੱਛੇ ਦੀਵਾਨੇ ਹੋ ਕੇ ਮੋਬਾਇਲ/ਇੰਟਰਨੈੱਟ ਦੀ ਦੁਰਵਰਤੋਂ ਕਰ ਰਹੇ ਹਨ। ਨੌਜਵਾਨਾਂ ਵਿਚ ਨਸ਼ੀਲੇ ਪਦਾਰਥਾਂ ਦੇ ਸੇਵਨ ਦਾ ਪ੍ਰਚੱਲਨ ਵੱਧ ਰਿਹਾ ਹੈ। ਔਰਤਾਂ ਨਾਲ ਦੁਸ਼ਕਰਮ ਦੀਆਂ ਵਧ ਰਹੀਆਂ ਚਿੰਤਾਜਨਕ ਘਟਨਾਵਾਂ ਸਦਕਾ ਅਜੋਕੇ ਸਮਾਜ ਦੀ ਨਾਰੀ ਆਪਣੇ-ਆਪ ਨੂੰ ਅਸੁਰੱਖਿਅਤ ਮਹਿਸੂਸ ਕਰ ਰਹੀ ਹੈ। ਅਜਿਹੇ ਹਾਲਾਤ ਵਿਚ ਵਿਦਿਆਰਥੀਆਂ ਅੰਦਰ ਨੈਤਿਕ ਗੁਣਾਂ ਦੀ ਉਸਾਰੀ ਲਈ ਵਿਦਿਅਕ ਅਦਾਰਿਆਂ ਦੀ ਜ਼ਿੰਮੇਵਾਰੀ ਹੋਰ ਵੱਧ ਜਾਂਦੀ ਹੈ। ਇਸ ਜ਼ਿੰਮੇਵਾਰੀ ਦਾ ਅਹਿਸਾਸ ਕਰਦਿਆਂ ਜ਼ਰੂਰੀ ਹੈ ਕਿ ਨਵੀਂ ਪਨੀਰੀ ਨੂੰ ਇਹ ਜਾਗ ਸ਼ੁਰੂ ਵਿਚ ਹੀ ਲਾ ਦਿੱਤੀ ਜਾਵੇ ਤਾਂ ਜੋ ਭਵਿੱਖ ਵਿਚ ਸਾਰਥਿਕ ਨਤੀਜੇ ਪ੍ਰਾਪਤ ਹੋ ਸਕਣ। ਇਸ ਖੇਤਰ ਵਿਚ ਸਰਕਾਰੀ ਅਦਾਰੇ ਬੇਸ਼ੱਕ ਆਪਣੀ ਭੂਮਿਕਾ ਅਗਰਗਾਮੀ ਹੋ ਕੇ ਨਿਭਾਅ ਰਹੇ ਹਨ ਪਰ ਸਾਰੇ ਮੁਆਸਰੇ ਦੀ ਇਹ ਸਾਂਝੀ ਤੇ ਵੱਡੀ ਜ਼ਿੰਮੇਵਾਰੀ ਹੈ।

ਵਿੱਦਿਅਕ ਅਤੇ ਸਮਾਜ ਸੇਵਾ ਦੇ ਖੇਤਰ ਵਿਚ ਆਤਮ ਪਰਗਾਸ ਸੋਸ਼ਲ ਵੈਲਫੇਅਰ ਕੌਂਸਲ ਜਿਹੜੇ ਪੂਰਨੇ ਤੇ ਯੋਗਦਾਨ ਪਾ ਰਹੀ ਹੈ ਉਸ ਦੀ ਤਾਰੀਫ਼ ਸ਼ਬਦਾਂ ਵਿਚ ਬਿਆਨ ਨਹੀਂ ਕੀਤੀ ਜਾ ਸਕਦੀ। ਆਤਮ ਪਰਗਾਸ ਸੋਸ਼ਲ ਵੈਲਫੇਅਰ ਕੌਂਸਲ ਦੇ ਰੂਹੇ-ਰਵਾਂ ਡਾ. ਵਰਿੰਦਰਪਾਲ ਸਿੰਘ ਜੀ ਨੇ ਪਿਛਲੇ ਸਮੇਂ ਤੋਂ ਯੋਜਨਾ ਬੱਧ ਤਰੀਕੇ ਅਤੇ ਸੰਜੀਦਗੀ ਨਾਲ ਪੁਸਤਕ ਲੜੀ ਸ਼ੁਰੂ ਕੀਤੀ ਹੋਈ ਹੈ। ਡਾ. ਸਾਹਿਬ ਵੱਲੋਂ 2010 ਵਿਚ ਦੂਸਰੀ ਤੋਂ ਨੌਵੀਂ ਸ਼੍ਰੇਣੀ ਦੇ ਵਿਦਿਆਰਥੀਆਂ ਲਈ **ਜੀਵੀਏ ਗੁਰਬਾਣੀ ਨਾਲ** ਸਿਰਲੇਖ ਹੇਠ ਲਿਖੀਆਂ ਗਈਆਂ ਇੱਕ ਦਰਜਨ ਪੁਸਤਕਾਂ ਨੂੰ ਵਿੱਦਿਅਕ ਅਦਾਰਿਆਂ ਨੇ ਬੇਹੱਦ ਪਸੰਦ ਕੀਤਾ ਹੈ। ਮੈਨੂੰ ਖ਼ੁਸ਼ੀ ਹੈ ਕਿ ਉਨ੍ਹਾਂ ਨੇ ਇੱਕ ਹੋਰ ਹੰਭਲਾ ਮਾਰ ਕੇ ਇੱਕ ਦਰਜਨ ਤੋਂ ਵੀ ਵੱਧ ਹੋਰ ਨਵੀਆਂ ਪੁਸਤਕਾਂ **ਗੁਰਮੁਖੀ ਅੱਖਰ ਕਾਰਡ** (ਦੋ ਭਾਗ), **ਗੁਰਮੁਖੀ ਅੱਖਰ ਗਿਆਨ**, **ਗੁਰਮੁਖੀ ਅੱਖਰ ਅਭਿਆਸ**, **ਪੰਜਾਬੀ ਅਭਿਆਸ ਪੁਸਤਕ** (ਚਾਰ ਭਾਗ), **ਆਤਮ ਪਰਗਾਸ ਆਰਟ ਬੁੱਕ** (ਦੋ ਭਾਗ), **ਆਤਮ ਪਰਗਾਸ ਸਕਰੈਪ ਬੁੱਕ** (ਦੋ ਭਾਗ) ਅਤੇ **ਸਿੱਖ ਹਿਸਟਰੀ ਕਾਰਡ** (ਦੋ ਭਾਗ) ਬਾਲ ਪਾਠਕਾਂ ਦੀ ਸੇਵਾ ਵਿਚ ਭੇਟ ਕੀਤੀਆਂ ਹਨ।

ਇਨ੍ਹਾਂ ਪੁਸਤਕਾਂ ਦੀ ਪ੍ਰਕਾਸ਼ਨਾ ਲਈ ਮੈਂ ਡਾ. ਵਰਿੰਦਰਪਾਲ ਸਿੰਘ ਜੀ ਅਤੇ ਆਤਮ ਪਰਗਾਸ ਸੋਸ਼ਲ ਵੈਲਫੇਅਰ ਕੌਂਸਲ ਦੇ ਉੱਦਮ ਦੀ ਪੁਰਜ਼ੋਰ ਸ਼ਲਾਘਾ ਕਰਦੀ ਹਾਂ। ਆਤਮ ਪਰਗਾਸ ਵੱਲੋਂ ਨਰੋਏ ਸਮਾਜ ਦੀ ਸਿਰਜਣਾ ਅਤੇ ਆਪਣੀ ਵਿਰਾਸਤ ਦੇ ਫ਼ਖ਼ਰ ਦਾ ਅਹਿਸਾਸ ਦਿਵਾਉਣ ਲਈ ਪਾਏ ਉਚੇਚੇ ਯੋਗਦਾਨ ਲਈ ਤਹਿ ਦਿਲੋਂ ਆਪਣੀਆਂ ਸ਼ੁਭਕਾਮਨਾਵਾਂ ਭੇਟ ਕਰਦੀ ਹਾਂ। ਮੈਂ ਆਸ ਕਰਦੀ ਹਾਂ ਕਿ ਵਿੱਦਿਅਕ ਅਦਾਰਿਆਂ ਦੇ ਪ੍ਰਬੰਧਕ ਇਨ੍ਹਾਂ ਪੁਸਤਕਾਂ ਨੂੰ ਸਿਲੇਬਸ ਦਾ ਹਿੱਸਾ ਬਣਾ ਕੇ ਭਰਪੂਰ ਲਾਭ ਪ੍ਰਾਪਤ ਕਰਨਗੇ ਅਤੇ ਇਸ ਮਹੱਤਵਪੂਰਨ ਕਾਰਜ ਨੂੰ ਭੇਟ ਦੇ ਰੂਪ ਵਿਚ ਪ੍ਰਵਾਨ ਕਰਨਗੇ।

**ਡਾ. ਤੇਜਿੰਦਰ ਕੌਰ**
ਸਾਬਕਾ ਚੇਅਰਪਰਸਨ, ਪੰਜਾਬ ਸਕੂਲ ਸਿੱਖਿਆ ਬੋਰਡ
ਸਾਹਿਬਜ਼ਾਦਾ ਅਜੀਤ ਸਿੰਘ ਨਗਰ

# ਗੁਰਮਤਿ ਸੰਗ, ਉਸਾਰੀਏ ਬਚਪਨ



ਅਜੋਕੇ ਸਮੇਂ ਦੀ ਪਦਾਰਥਵਾਦੀ ਭੱਜ-ਦੌੜ ਵਿਚ ਧਰਮ ਨੂੰ ਸੰਸਾਰੀ ਲੋੜਾਂ ਦੀ ਪੂਰਤੀ ਲਈ ਸਿਰਫ਼ ਇੱਕ ਹੱਥ-ਕੰਡੇ ਵਜੋਂ ਹੀ ਵਰਤਿਆ ਜਾ ਰਿਹਾ ਹੈ। ਸਿੱਟੇ ਵਜੋਂ ਅਸੀਂ ਇਤਿਹਾਸ ਨੂੰ ਵੀ ਮਿੱਥਾਂ ਦੇ ਭਰਮਜਾਲ ਵਿਚ ਲਪੇਟ ਰਹੇ ਹਾਂ। ਮਨੁੱਖ ਕੋਲੋਂ ਉਸ ਦੀ ਮਨੁੱਖਤਾ ਖੋਹ ਕੇ ਦਾਨਵੀ ਅਤੇ ਪਸ਼ੂ ਬਿਰਤੀਆਂ ਨਾਲ ਭਰਪੂਰ ਜੀਵਨ ਨੂੰ ਆਦਰਸ਼ ਬਣਾਇਆ ਜਾਣਾ ਭਾਰੂ ਵਰਤਾਰਾ ਹੈ। ਵਿਕਾਸ ਦੇ ਨਾਂ 'ਤੇ ਵਿਨਾਸ਼ ਦਾ ਇਹ ਖੇਲ ਨਸ਼ਿਆਂ, ਦੁਰਵਿਹਾਰ, ਅਨੁਸ਼ਾਸਨਹੀਣਤਾ ਅਤੇ ਵਿਕ੍ਰਿਤ ਕਾਮ ਰੁਚੀਆਂ ਦੇ ਰੂਪ ਵਿਚ ਨਿਸੰਗ ਜਾਰੀ ਹੈ। ਪੱਛਮੀ ਜੀਵਨ-ਜਾਚ ਲੰਮਾ ਸਮਾਂ ਪੂਰਬ ਵੱਲ ਵੇਖ ਕੇ ਉਤਸ਼ਾਹ ਪ੍ਰਾਪਤ ਕਰਦੀ ਆ ਰਹੀ ਹੈ ਪਰ ਹੁਣ ਉਲਟੀ ਗੰਗਾ ਵਹਿਣੀ ਦੁਖਦਾਈ ਹੈ।

ਆਤਮ ਪਰਗਾਸ ਸੋਸ਼ਲ ਵੈਲਫ਼ੇਅਰ ਕੌਂਸਲ ਇਸ ਹਾਲਾਤ ਦੇ ਮੱਦੇ ਨਜ਼ਰ ਸਮਾਜਿਕ ਵਿਕਾਸ ਦੀ ਸਹੀ ਦਿਸ਼ਾ ਦੀ ਤਲਾਸ਼ ਕਰਨ ਵਾਲੀ ਸੰਸਥਾ ਹੈ। ਅਸੀਂ ਮਨੁੱਖੀ ਆਚਰਨ ਦੀ ਆਦਰਸ਼ ਘਾੜਤ ਦਾ ਅਰੰਭ ਬਚਪਨ ਦੀ ਉਸ ਅਵਸਥਾ ਵਿਚ ਕਰਨ ਦੇ ਹਾਮੀ ਹਾਂ, ਜਦੋਂ ਬੱਚਾ ਸੰਸਾਰ ਦੇ ਵਰਤਾਰਿਆਂ ਨੂੰ ਇੱਕ ਜਗਿਆਸੂ ਦੀ ਨੀਝ ਨਾਲ ਵੇਖ ਰਿਹਾ ਹੁੰਦਾ ਹੈ ਅਤੇ ਉਸ ਦੇ ਮਨ ਦੀ ਕੋਰੀ ਸਲੇਟ ਉੱਪਰ ਕੁਝ ਸਦੀਵੀ ਅੱਖਰ ਲਿਖੇ ਜਾਣ ਦਾ ਸਹੀ ਸਮਾਂ ਹੁੰਦਾ ਹੈ। ਆਤਮ ਪਰਗਾਸ ਸੋਸ਼ਲ ਵੈਲਫ਼ੇਅਰ ਕੌਂਸਲ ਨੇ ਇਸ ਉਮਰ ਦੇ ਬੱਚਿਆਂ ਨੂੰ ਖੇਡ ਪੁਸਤਕਾਂ ਰਾਹੀਂ ਆਪਣੇ ਅਮੀਰ ਵਿਰਸੇ ਅਤੇ ਆਦਰਸ਼ ਆਚਰਨ ਨਾਲ ਜੋੜਨ ਦਾ ਸੁਪਨਾ ਪਾਲਿਆ ਹੋਇਆ ਹੈ।

ਇਸ ਬੁਨਿਆਦੀ ਲੋੜ ਨੂੰ ਪੂਰਿਆਂ ਕਰਨ ਲਈ ਡਾ. ਵਰਿੰਦਰਪਾਲ ਸਿੰਘ ਜੀ ਦੁਆਰਾ ਰਚਿਤ ਇੱਕ ਦਰਜਨ ਖੇਡ ਪੁਸਤਕਾਂ ਦੀ ਸੀਰੀਜ਼ ਨੂੰ ਸਾਲ 2010 ਦੌਰਾਨ **ਜੀਵੀਏ ਗੁਰਬਾਣੀ ਨਾਲ** ਸਿਰਲੇਖ ਹੇਠ ਪ੍ਰਕਾਸ਼ਤ ਕੀਤਾ ਗਿਆ ਸੀ। ਦੂਸਰੀ ਤੋਂ ਨੌਵੀਂ ਸ਼੍ਰੇਣੀ ਦੇ ਵਿਦਿਆਰਥੀਆਂ ਲਈ ਚਾਰ-ਚਾਰ ਭਾਗਾਂ ਵਿਚ ਪ੍ਰਕਾਸ਼ਤ ਕੀਤੀਆਂ **ਜੀਵੀਏ ਗੁਰਬਾਣੀ ਨਾਲ-ਸੁਲੇਖ ਮਾਲਾ, ਜੀਵੀਏ ਗੁਰਬਾਣੀ ਨਾਲ-ਰੰਗ ਮਾਲਾ ਅਤੇ ਜੀਵੀਏ ਗੁਰਬਾਣੀ ਨਾਲ-ਚਿੱਤਰ ਮਾਲਾ** ਨੂੰ ਸੈਂਕੜੇ ਵਿੱਦਿਅਕ ਅਦਾਰਿਆਂ ਵੱਲੋਂ ਆਪਣੇ ਪਾਠਕ੍ਰਮ ਵਿਚ ਸ਼ਾਮਲ ਕਰਨ ਲਈ ਭਾਰੀ ਉਤਸ਼ਾਹ ਦਿਖਾਇਆ ਗਿਆ ਹੈ। ਵਿੱਦਿਅਕ ਅਦਾਰਿਆਂ ਵੱਲੋਂ ਵਿਦਿਆਰਥੀਆਂ ਲਈ ਨਵੀਆਂ ਪੁਸਤਕਾਂ ਦੀ ਨਿਰੰਤਰ ਮੰਗ ਨੂੰ ਧਿਆਨ ਵਿਚ ਰੱਖਦਿਆਂ ਡਾ. ਵਰਿੰਦਰਪਾਲ ਸਿੰਘ ਜੀ ਨੇ ਇੱਕ ਹੋਰ ਹੰਭਲਾ ਮਾਰ ਕੇ ਇੱਕ ਦਰਜਨ ਤੋਂ ਵੀ ਵੱਧ ਹੋਰ ਨਵੀਆਂ ਪੁਸਤਕਾਂ **ਗੁਰਮੁਖੀ ਅੱਖਰ ਕਾਰਡ** (ਦੋ ਭਾਗ), **ਗੁਰਮੁਖੀ ਅੱਖਰ ਗਿਆਨ**, **ਗੁਰਮੁਖੀ ਅੱਖਰ ਅਭਿਆਸ**, **ਪੰਜਾਬੀ ਅਭਿਆਸ ਪੁਸਤਕ** (ਚਾਰ ਭਾਗ), **ਆਤਮ ਪਰਗਾਸ ਆਰਟ ਬੁੱਕ** (ਦੋ ਭਾਗ), **ਆਤਮ ਪਰਗਾਸ ਸਕਰੈਪ ਬੁੱਕ** (ਦੋ ਭਾਗ) ਅਤੇ **ਸਿੱਖ ਹਿਸਟਰੀ ਕਾਰਡ** (ਦੋ ਭਾਗ) ਬਾਲ ਪਾਠਕਾਂ ਦੀ ਸੇਵਾ ਵਿਚ ਭੇਟ ਕੀਤੀਆਂ ਹਨ। ਇਨ੍ਹਾਂ ਪੁਸਤਕਾਂ ਦੀ ਸਹਾਇਤਾ ਦੇ ਨਾਲ ਬੱਚੇ ਖੇਡ-ਖੇਡ ਵਿਚ ਹੀ ਨਾ ਸਿਰਫ਼ ਆਪਣੀ ਮਾਂ-ਬੋਲੀ, ਸਹੀ ਸ਼ਬਦ-ਜੋੜ ਅਤੇ ਗੁਰਬਾਣੀ ਦੀ ਸ਼ਬਦਾਵਲੀ ਤੋਂ ਵਾਕਫ਼ ਹੋ ਜਾਣਗੇ ਸਗੋਂ ਅਮੀਰ ਵਿਰਸੇ ਤੋਂ ਸੇਧ ਲੈ ਕੇ ਚੰਗੇ ਨਾਗਰਿਕ ਬਣਨ ਦੇ ਯੋਗ ਵੀ ਹੋ ਸਕਣਗੇ।

ਆਤਮ ਪਰਗਾਸ ਸੋਸ਼ਲ ਵੈਲਫ਼ੇਅਰ ਕੌਂਸਲ ਵੱਲੋਂ ਇਨ੍ਹਾਂ ਪੁਸਤਕਾਂ ਦੀ ਪ੍ਰਕਾਸ਼ਨਾ ਦੀ ਖੁਸ਼ੀ ਹਾਸਲ ਕਰਦਿਆਂ ਅਸੀਂ ਵਾਹਿਗੁਰੂ ਜੀ ਦੇ ਅਤਿ ਧੰਨਵਾਦੀ ਹਾਂ ਜਿਨ੍ਹਾਂ ਨੇ ਸਾਨੂੰ ਇਸ ਸੇਵਾ ਦਾ ਸੁਭਾਗ ਬਖ਼ਸ਼ਿਸ਼ ਕੀਤਾ ਹੈ। ਇਨ੍ਹਾਂ ਪੁਸਤਕਾਂ ਦੀ ਪ੍ਰਕਾਸ਼ਨਾ ਲਈ ਮੈਂ ਸਮੂਹ ਆਤਮ ਪਰਗਾਸ ਪਰਿਵਾਰ ਦਾ ਧੰਨਵਾਦੀ ਹਾਂ ਜਿਨ੍ਹਾਂ ਦੇ ਉਤਸ਼ਾਹੀ ਸਹਿਯੋਗ ਅਤੇ ਕੀਮਤੀ ਸੁਝਾਵਾਂ ਨਾਲ ਇਹ ਕਾਰਜ ਸਫ਼ਲਤਾ ਸਹਿਤ ਸੰਪੂਰਨ ਹੋਇਆ ਹੈ। ਆਸ ਕਰਦੇ ਹਾਂ ਕਿ ਵਿੱਦਿਅਕ ਅਦਾਰਿਆਂ ਦੇ ਪ੍ਰਬੰਧਕ, ਆਤਮ ਪਰਗਾਸ ਵੱਲੋਂ ਨਰਸਰੀ ਤੋਂ ਨੌਵੀਂ ਸ਼੍ਰੇਣੀ ਦੇ ਵਿਦਿਆਰਥੀਆਂ ਲਈ ਪ੍ਰਕਾਸ਼ਤ ਕੀਤੀਆਂ ਇਨ੍ਹਾਂ ਪੁਸਤਕਾਂ ਨੂੰ ਆਪੋ-ਆਪਣੇ ਪਾਠਕ੍ਰਮ ਵਿਚ ਸ਼ਾਮਲ ਕਰਕੇ ਵਿਦਿਆਰਥੀਆਂ ਅੰਦਰ ਨੈਤਿਕ, ਬੌਧਿਕ ਅਤੇ ਸਭਿਅਕ ਵਿਕਾਸ ਦੀ ਜ਼ਿੰਮੇਵਾਰੀ ਨਿਭਾਉਣ ਲਈ ਭਰਪੂਰ ਲਾਭ ਪ੍ਰਾਪਤ ਕਰ ਸਕਣਗੇ।

**ਡਾ. ਨਛੱਤਰ ਸਿੰਘ**

ਡਾਇਰੈਕਟਰ, ਆਤਮ ਪਰਗਾਸ ਸੋਸ਼ਲ ਵੈਲਫ਼ੇਅਰ ਕੌਂਸਲ

ਅਤੇ ਸਾਬਕਾ ਵਾਈਸ ਚਾਂਸਲਰ, ਗੁਰੂ ਕਾਸ਼ੀ ਯੂਨੀਵਰਸਿਟੀ, ਤਲਵੰਡੀ ਸਾਬੋ, ਬਠਿੰਡਾ

# ਉਚਾਰਨ ਕੁੰਜੀ (Phonetic Transcript)

## Phonetic transcript for *Gurmukhi Lipee / Paintee Akkharee* (Gurmukhi Alphabets)

| | | | | |
|---|---|---|---|---|
| #ੳ - (उ) | ਅ - a (अ) | #ੲ - (इ) | ਸ - s (स) | ਹ - h (ह) |
| ਕ - k (क) | ਖ - kh (ख) | ਗ - g (ग) | ਘ - gh (घ) | ਙ - ng (ङ) |
| ਚ - ch (च) | ਛ - chh (छ) | ਜ - j (ज) | ਝ - jh (झ) | ਞ - nj (ञ) |
| ਟ - t̲ (ट) | ਠ - thh (ठ) | ਡ - d̲ (ड) | ਢ - dhh (ढ) | ਣ - nh (ण) |
| ਤ - t (त) | ਥ - th (थ) | ਦ - d (द) | ਧ - dh (ध) | ਨ - n (न) |
| ਪ - p (प) | ਫ - ph (फ) | ਬ - b (ब) | ਭ - bh (भ) | ਮ - m (म) |
| ਯ - y (य) | ਰ - r (र) | ਲ - l (ल) | ਵ - v (व) | ੜ - rh (ड़) |

| | | | | | |
|---|---|---|---|---|---|
| *ਸ਼ - sh (श) | ਖ਼ - k̲h̲ (ख़) | ਗ਼ - g̲ (ग़) | ਜ਼ - z (ज़) | ਫ਼ - f (फ़) | ❖ਲ਼ - l̲ (ल़) |

### Phonetic transcript for '*Lag*' (Vowel Sign)

| | | |
|---|---|---|
| ਕੰਨਾ ( ਾ ) | *Kannaa* | aa |
| ਸਿਹਾਰੀ ( ਿ ) | *Sihaaree* | i |
| ਬਿਹਾਰੀ ( ੀ ) | *Bihaaree* | ee |
| ਔਂਕੜ ( ੁ ) | *Aunkarh* | u |
| ਦੁਲੈਂਕੜ ( ੂ ) | *Dulainkarh* | oo |
| ਲਾਂ ( ੇ ) | *Laan* | e |
| ਦੁਲਾਵਾਂ ( ੈ ) | *Dulaavaan* | ai |
| ਹੋੜਾ ( ੋ ) | *Horhaa* | o |
| ਕਨੌੜਾ ( ੌ ) | *Kanaurhaa* | au |

### Exceptions

ਕੀ-Ki, ਜੀ-Ji, ਸ੍ਰੀ-Sri, ਗੁਰੂ-Guru, ਬੀਬੀ-Bibi, ਪੰਜਾਬੀ-Punjabi, ਗੁਰਮੁਖੀ-Gurmukhi, ਗੁਰਦੁਆਰਾ-Gurdwara,
Any Punjabi word if pronounced by any english word for e.g. ਕੰਮ - cum, ਜੱਗ - jug

### Phonetic transcript for '*Lag Akkhar*' (Accessory Sign)

ਟਿੱਪੀ ( ੰ ) ਅਤੇ ਬਿੰਦੀ ( ਂ )
*Tippee & Bindee*: It gives nasal sound.
m or n (normal sound)
N (heavy sound)

ਅਧਕ ( ੱ )
*Adhak*: It doubles the sound of the alphabet that follows the alphabet on which it is used.
In English transcription, the effect is achieved by doubling the alphabet that follows the alphabet on which it is used in Punjabi. The first of the doubled alphabets generally have low sound and is denoted by '˘' sign on top for e.g. ਸੱਪ - Sap̆p.

### Phonetic transcript for alphabets used for making '*Sanjugat Akkhar*' (Conjugates)

ਪੈਰ ਵਿਚ 'ਹ' ( ੍ਹ ) h̲
ਪੈਰ ਵਿਚ 'ਰ' ( ੍ਰ ) r̲
ਪੈਰ ਵਿਚ 'ਵ' ( ੍ਵ ) v̲

# Phonetic transcript of 'ੳ' & 'ੲ' is not given in English because they do not give any sound without vowel (*lag*).

* ਗੁਰਮੁਖੀ ਲਿਪੀ ਦੇ ਪੈਂਤੀ ਅੱਖਰ ਹੀ ਹਨ। ਇਹ ਅੱਖਰ ਦੂਸਰੀਆਂ ਬੋਲੀਆਂ ਦੇ ਸ਼ਬਦਾਂ ਦਾ ਪੰਜਾਬੀ ਵਿਚ ਸਹੀ ਉਚਾਰਨ ਕਰਨ ਲਈ ਬਣਾਏ ਗਏ ਹਨ।

❖ ਇਹ ਅੱਖਰ ਪੰਜਾਬੀ ਭਾਸ਼ਾ ਦੀ ਵਿਸ਼ੇਸ਼ ਧੁਨੀ ਹੈ। ਜਿਸ ਦੀ ਵਰਤੋਂ ਨਾਲ ਸ਼ਬਦ ਦੇ ਅਰਥ ਬਦਲ ਜਾਂਦੇ ਹਨ।
ਉਦਾਹਰਨ: ਲਾਲ - Read Color, ਲਾਲ਼ - Slaver (Saliva discharge)

# ਕੁੰਜੀ ਅੰਕ (Key Page)

ਕ

* k ◆ क

▲ ਕੱਕਾ

■ Kakkaa

★ कक्का

❖ ਕੁਰੰਗ ⊙ (ਹਿਰਨ)

✦ Kurang ⊙ (Deer)

❄ कुरंग ⊙ (हिरन)

# 

• *Kurang* (deer) is an animal having thin legs and big ears. It runs very fast.



- * Phonetic transcription of Gurmukhi Alphabet in English
- ◆ Phonetic transcription of Gurmukhi Alphabet in Hindi
- ▲ Pronunciation of Gurmukhi Alphabet in Punjabi
- ■ Pronunciation of Gurmukhi Alphabet in English
- ★ Pronunciation of Gurmukhi Alphabet in Hindi
- ❖ Punjabi Word
- ✦ Pronunciation of Punjabi word in English
- ❄ Pronunciation of Punjabi word in Hindi
- ⊙ Meaning of the Punjabi word in respective language
- # Pictorial Presentation of Punjabi Word
- • Description of the Punjabi word presented in picture

# ਗੁਰਮੁਖੀ ਲਿਪੀ ਦੀ ਸੁੰਦਰ ਲਿਖਾਈ ਲਈ ਜ਼ਰੂਰੀ ਨੁਕਤੇ

1. ਲਿਖਣ ਲਈ ਬੈਠਣ ਸਮੇਂ ਕਾਗ਼ਜ਼ ਉੱਪਰ ਰੋਸ਼ਨੀ ਖੱਬੇ ਪਾਸੇ ਤੋਂ (ਸੱਜੇ ਹੱਥ ਦੇ ਲਿਖਾਰੀਆਂ ਲਈ) / ਸੱਜੇ ਪਾਸੇ ਤੋਂ (ਖੱਬੇ ਹੱਥ ਦੇ ਲਿਖਾਰੀਆਂ ਲਈ) ਪੈਣੀ ਚਾਹੀਦੀ ਹੈ ਤਾਂ ਜੋ ਹੱਥ ਦਾ ਪਰਛਾਵਾਂ ਕਾਗ਼ਜ਼ ਤੇ ਨਾ ਪਵੇ।
2. ਲਿਖਣ ਸਮੇਂ ਕਲਮ ਨੂੰ ਜ਼ਿਆਦਾ ਘੁੱਟ ਕੇ ਨਾ ਫੜੋ।
3. ਕਲਮ ਨੂੰ ਫੜਨ ਸਮੇਂ ਨੋਕ ਤੋਂ ਦੂਰੀ 1 ਸੈਂਟੀਮੀਟਰ ਤੋਂ 2 ਸੈਂਟੀਮੀਟਰ ਦੇ ਵਿਚਕਾਰ ਰੱਖੋ।
4. ਲਿਖਣ ਸਮੇਂ ਕੂਹਣੀ ਦੇ ਪਿੱਛੇ ਅਤੇ ਕਾਗ਼ਜ਼ ਦੇ ਸੱਜੇ (ਸੱਜੇ ਹੱਥ ਦੇ ਲਿਖਾਰੀਆਂ ਲਈ)/ਖੱਬੇ (ਖੱਬੇ ਹੱਥ ਦੇ ਲਿਖਾਰੀਆਂ ਲਈ) ਕੋਈ ਅੜਿੱਕਾ ਨਹੀਂ ਹੋਣਾ ਚਾਹੀਦਾ।
5. ਕਾਗ਼ਜ਼ ਅਤੇ ਅੱਖਾਂ ਦਾ ਫ਼ਾਸਲਾ ਲਗਭਗ 30 ਸੈਂਟੀਮੀਟਰ ਰੱਖੋ। ਚੰਗਾ ਹੋਵੇ ਜੇ ਕਾਗ਼ਜ਼ ਨੂੰ ਚਿੱਤਰ ਵਿੱਚ ਦਰਸਾਏ ਅਨੁਸਾਰ ਲਗਭਗ 30° ਕੋਣ ਤੋਂ ਰੱਖ ਕੇ ਲਿਖਿਆ ਜਾਵੇ।
6. ਲਿਖਣਾ ਸ਼ੁਰੂ ਕਰਨ ਸਮੇਂ ਲਾਈਨਾਂ ਦਾ ਸਹਾਰਾ ਲਵੋ ਅਤੇ ਅੱਖਰਾਂ/ਲਗਾਂ ਦੀ ਬਣਤਰ ਲਾਈਨਾਂ ਦੇ ਅੰਦਰ-ਅੰਦਰ ਅਤੇ ਸਿੱਧੀ-ਸਿੱਧੀ ਲਿਖੋ। ਜਦੋਂ ਲਾਈਨਾਂ ਦੇ ਅੰਦਰ-ਅੰਦਰ ਅੱਖਰ ਦੀ ਸਹੀ ਬਣਤਰ ਲਿਖਣੀ ਆ ਜਾਵੇ ਤਾਂ ਫੇਰ ਲਾਈਨਾਂ ਤੋ ਬਿਨਾਂ ਲਿਖਣ ਦਾ ਅਭਿਆਸ ਕਰੋ।
7. ਅੱਖਰ ਦੀ ਬਣਤਰ ਬਣਾਉਣ ਸਮੇਂ ਆਪਣੀ ਨਜ਼ਰ ਕਲਮ ਤੇ ਟਿਕਾ ਕੇ ਰੱਖੋ। ਅੱਖਰਾਂ ਤੇ ਸ਼ਬਦਾਂ ਦਾ ਫ਼ਾਸਲਾ ਬਰਾਬਰ-ਬਰਾਬਰ ਰੱਖੋ।
8. ਗੁਰਮੁਖੀ ਲਿਪੀ ਦੇ ਅੱਖਰ ਦੀ ਸਹੀ ਬਣਤਰ ਲਿਖਣ ਲਈ ਜ਼ਰੂਰੀ ਹੈ ਕਿ ਦੂਹਰੀ ਲਾਈਨ ਨਾ ਲਿਖੀ ਜਾਵੇ ਬੇਲੋੜੀਆਂ ਘੁੰਡੀਆਂ ਨਾ ਬਣਾਈਆਂ ਜਾਣ ਅਤੇ ਲੋੜ ਅਨੁਸਾਰ ਕਲਮ ਚੁੱਕ ਕੇ ਲਿਖਿਆ ਜਾਵੇ। ਉਦਾਹਰਨ ਦੇ ਤੌਰ ਤੇ :




9. ਗੁਰਮੁਖੀ ਲਿਪੀ ਨੂੰ ਲਿਖਣ ਦਾ ਅਭਿਆਸ ਕਰਨ ਸਮੇਂ ਅਨੁਭਵ ਕਰੋ ਕਿ ਤੁਸੀਂ ਉਸ ਮਹਾਨ ਲਿਪੀ ਨੂੰ ਲਿਖ ਰਹੇ ਹੋ ਜਿਸ ਲਿਪੀ ਦੀ ਵਰਤੋਂ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਇਲਾਹੀ ਬਾਣੀ ਲਿਖੀ ਗਈ ਹੈ।
10. ਵਿਦਿਆਰਥੀਆਂ ਨੂੰ ਗੁਰਮੁਖੀ ਲਿਪੀ ਲਿਖਣੀ ਸਿਖਾਉਣ ਸਮੇਂ ਅੱਖਰਾਂ ਦੀ ਬਣਤਰ ਹੇਠ ਲਿਖੀ ਤਰਤੀਬ ਵਿਚ ਸਿਖਾਉਣਾ ਲਾਹੇਵੰਦ ਰਹੇਗਾ :
    1. ਹ ਰ ਗ
    2. ਮ ਸ ਜ
    3. ਪ ਧ ਖ ਥ ਘ ਯ ਅ
    4. ਤ ਤ਼ ਡ ਭ ਕ ੳ
    5. ਨ ਠ
    6. ਟ ੲ ਦ ਚ ਵ ੜ ਫ ਛ ਢ ਙ
    7. ਲ ਬ ਝ ਣ



# ੳ

ੳੜਾ

Oorhaa

ऊड़ा

ਤ

ਉਜਾਗਰੀ (ਲਾਲਟੈਨ)

Ujaagree (Lantern)

उजागरी (लालटेन)



*Ujaagree* (lantern) is a lamp having transparent glass covering that protects flame or electric bulb and typically having a handle to carry.

# ਅ

a

अ

ਐੜਾ

**Airhaa**

ऐड़ा

ਅਜਗਰ (ਸੱਪ)

**Ajgar (Python)**

अजगर (सांप)



*Ajgar* (python) is a large heavy-bodied non-venomous snake. It kills prey by constriction.

# ਏ

ੲ

ਈੜੀ

**Eerhee**

ईड़ी

ਇਸ਼ਨਾਨ (ਨਹਾਉਣਾ)

**Ishnaan (Bath)**

इश्नान (नहाना)



*Ishnaan* (bath) is an act of cleansing the body with water.

# ਸ

s | स

## ਸੱਸਾ

## Sas̆saa

## सस्सा



ਸਰੋਵਰ (ਪਵਿੱਤਰ ਤਲਾਬ)

Sarovar (Sacred Pool)

सरोवर (पवित्र तालाब)

*Sarovar* (sacred pool) is the name peculiar to public pool established by Sikh Gurus to eliminate the discrimination of caste, colour or creed etc., as Sikh Gurus recognised all mankind as one.

# ਹ

h ह

## ਹਾਹਾ
## Haahaa
## हाहा



ਹਾਰਮੋਨੀਅਮ

**Haarmoneeam (Harmonium)**

हारमोनीअम (हारमोनियम)

*Haarmoneeam* (Harmonium) is a keyboard musical instrument that produces sound by blowing air through reeds.

# ਕ

k ক

ਕੱਕਾ

Kakkaa

कक्का

ਕੁਰੰਗ (ਹਿਰਨ)

Kurang (Deer)

कुरंग (हिरन)



*Kurang* (deer) is an animal having thin legs and big ears. It runs very fast.

# ਖ

kh ख

## ਖੱਖਾ

## Khakhkhaa

## खख्खा

ਖੰਡਾ

**Khandaa (Double Edged Sword)**

खंडा



*Khandaa* is a double edged sword. It is used to prepare *Amrit* and also appears as part of the emblem on the Sikh flag (*Nishaan Saahib*).

ਖ ਖ

ਗ

g ग

ਗੱਗਾ

Gag̃gaa

गग्गा

ਗਾਡਰ (ਭੇਡ)

Gaa<u>d</u>ar (Sheep)

गाडर (भेड़)



*Gaadar* (sheep) is a domestic animal having a thick coat.
It is found especially in cold regions and is raised for its wool.

ਗ ਗ ਗ ਗ ਗ ਗ ਗ

# ਘ

gh | घ

ਘੱਘਾ

Ghag̃ghaa

घग्घा



ਘੜੀ

**Gharhee (Watch)**

घड़ी

*Gharhee* (watch) is a small portable timepiece, usually worn strapped to the wrist.

ਘ ਘ ਘ ਘ ਘ ਘ ਘ

ਙ

ng ਙ

# ਙੰਙਾ

# Nganngaa

ਙਙਾ

'ਙ' ਦਾ ਉਚਾਰਨ ਸੰਘ ਰਾਹੀਂ ਨਾਸਕੀ ਹੁੰਦਾ ਹੈ।
ਅਜੋਕੀ ਪੰਜਾਬੀ ਵਿਚ 'ਙ' ਅੱਖਰ ਦੀ
ਵਰਤੋਂ ਸ਼ਬਦ ਦੇ ਸ਼ੁਰੂ ਵਿਚ ਨਹੀਂ ਹੁੰਦੀ।

ਙ

*Nganngaa* (ਙ) represents velar nasal sound and is not used as first letter of any word in modern Punjabi.

ਚ

ch

च

ਚੱਚਾ

Chac͡hchaa

चच्चा

ਚੋਲ਼ਾ

Cho<u>l</u>aa (Robe)

चोल़ा (चोगा)



*Cho<u>l</u>aa* is a robe peculiar to Sikh traditional dress.

# ਛ

chh | छ

## ਛੱਛਾ

**Chhachhchhaa**

छछ्छा

### ਛੱਜ

**Chhajj (Winnowing Tray)**

छज्ज



*Chhajj* is a winnowing tray used to separate the chaff from grain by means of current of air.

# ਜ

j ज

ਜੱਜਾ

Jajjaa

जज्जा

ਜੋੜਾ (ਜੁੱਤੀ)

Jorhaa (Footwear)

जोड़ा (जूता)



*Jorhaa* is a traditional word used by Sikhs for footwear.

ਝ

jh झ

ਝੱਝਾ

Jhaj̃jhaa

झज्झा

ਝੁੱਗੀ (ਝੌਂਪੜੀ)

Jhug̃gee (Hut)

झुग्गी (झोपड़ी)



*Jhug̃gee* (hut) is a small and simple dwelling constructed of natural materials such as logs, grass or clay etc.

# ਞ

nj ञ

## ਞੰਞਾ

## Njannjaa

## ञञा

'ਞ' ਦਾ ਉਚਾਰਨ ਜੀਭ ਦੇ ਤਾਲੂ ਨਾਲ ਲੱਗ ਕੇ ਨਾਸਕੀ ਹੁੰਦਾ ਹੈ। ਅਜੋਕੀ ਪੰਜਾਬੀ ਵਿਚ 'ਞ' ਅੱਖਰ ਦੀ ਵਰਤੋਂ ਸ਼ਬਦ ਦੇ ਸ਼ੁਰੂ ਵਿਚ ਨਹੀਂ ਹੁੰਦੀ।

*Njannjaa* (ਞ) represents palatal nasal sound and is not used as first letter of any word in modern Punjabi.

ਟ

t ट

ਟੈਂਕਾ

Tainkaa

टैंका



ਟਾਟ

Taat (Mat)

टाट

*Taat* is a mat, often made up of fibre, jute or coir. It is used as ground sitting to eat food.

# ਠ

thh ठ

ਠੱਠਾ

Thhathhthhaa

ठठ्ठा



ਠੀਕਰੀ

**Thheekree (Potsherd)**

ठीकरी

*Thheekree* (potsherd) is a small piece of broken earthen vessel.

# ਡ

d ड

ਡੱਡਾ

**Daḏdaa**

डड्डा

ਡੋਲੀ

**Dolee (Palanquin)**

डोली



*Dolee* (planquin) is a covered small hut like structure carried on the shoulders to transport something/someone of high esteem.

# ਢ

dhh | ढ

**ਢੱਢਾ**

**Dhhadhhaa**

**ढड्ढा**



**ਢੱਕਣ**

**Dhhakkanh (Lid)**

**ढक्कण (ढक्कन)**

*Dhhakkanh* (lid) is a removable object to cover a box or utensil.

ਢ ਢ ਢ ਢ ਢ ਢ ਢ

# ਣ

nh ण

ਣਾਣਾ

**Nhaanhaa**

णाणा

'ਣ' ਦਾ ਉਚਾਰਨ ਜੀਭ ਦੇ ਪਿੱਛੇ ਨੂੰ ਘੁੰਮ ਕੇ ਤਾਲੂ ਨਾਲ ਲੱਗ ਕੇ ਨਾਸਕੀ ਹੁੰਦਾ ਹੈ। ਅਜੋਕੀ ਪੰਜਾਬੀ ਵਿਚ 'ਣ' ਅੱਖਰ ਦੀ ਵਰਤੋਂ ਸ਼ਬਦ ਦੇ ਸ਼ੁਰੂ ਵਿਚ ਨਹੀਂ ਹੁੰਦੀ।

*Nhaanhaa* (ਣ) represents retroflex nasal sound and is not used as first letter of any word in modern Punjabi.

ਣ ਣ ਣ ਣ

# ਤ

t | त

ਤੱਤਾ

**Tattaa**

तत्ता

ਤੁਲਾ (ਤੱਕੜੀ)

**Tulaa (Weighing Balance)**

तुला (तराज़ू)



*Tulaa* (weighing balance) is a device used to weigh objects.

ਥ

th

थ

ਥੱਥਾ

Thaththaa

थथ्था

ਥਾਪੀ

Thaapee

थापी



*Thaapee* is a wooden pellet with handle, used to clean clothes by beating.

ਦ

d द

ਦੱਦਾ

Daďdaa

दद्दा



ਦੇਗਾ

Degaa (Cauldron)

देगा

*Degga* (cauldron) is a big utensil used to cook large quantity of food.

# ਧ

dh | ध

## ਧੱਧਾ
**Dhaddhaa**
**धद्धा**

ਧਨੁੱਖ (ਕਮਾਨ)
**Dhanukhkh (Bow)**
धनुख (धनुष)



*Dhanukhkh* (bow) is a flexible piece of material (stick) bound with a string at both the ends to make a curvature. The structure is used to shoot arrows by drawing back the string.

# ਨ

n　न

## ਨੰਨਾ

## Nannaa

## नन्ना

ਨਗਾਰਾ

**Nagaaraa (Kettledrum)**

नगारा (नगाड़ा)





*Nagaaraa* (kettledrum) is a large bowl shaped drum beaten as declaration of the sovereignty.



ਪ

p | प

ਪੱਪਾ

Pap̆paa

पप्पा



ਪੋਥੀ

Pothee (Sacred Book)

पोथी

*Pothee* is the name used for sacred book that contains Gurbani.

ਪ ਪ ਪ ਪ ਪ ਪ ਪ

# ਫ

ph फ

## ਫੱਫਾ

## Phaphphaa

## फफ्फा

ਫੁਲਕਾਰੀ
**Phulkaaree**
फुलकारी



*Phulkaaree* is a beautiful piece of thread art worn by women on festivals and ceremonies.

ਬ

b ब

ਬੱਬਾ

**Babbaa**

बब्बा

ਬਾਜ

**Baaj** (Hawk)

बाज



*Baaj* (hawk) is a bird with sharp beak and vision.

ー ⌐ ਣ ਬ ਬ ਬ ਬ

ਭ

bh | भ

ਭੱਭਾ

**Bhab̆bhaa**

भब्भा

ਭਿੰਡੀ

**Bhin<u>d</u>ee (Okra)**

भिन्डी



*Bhindee* (okra) is a summer green vegetable.

ਭ ਭ ਭ ਭ ਭ ਭ ਭ

# ਮ

m    म

## ਮੰਮਾ

## Mammaa

## मम्मा

ਮਸਤਕ

**Mastak (Forehead)**

**मस्तक (माथा)**



*Mastak* (forehead) is front part of head.

ਮ ਮ ਮ ਮ ਮ ਮ ਮ

# ਯ

y　य

ਜੱਜਾ

Yaÿyaa

यय्या

ਜਕ-ਤਾਰਾ

Yak-taaraa

यक-तारा



*Yak-taaraa* is a musical instrument with one string e.g. *Tumbee.*

# ਰ

r　र

## ਰਾਰਾ
## Raaraa
## रारा



**ਰਬਾਬ**
**Rabaab**
**रबाब**

*Rabaab* is a type of string musical instrument. Shri Guru Nanak's companion Bhai Mardana used it for singing Gurbani.

ਰ ਰ ਰ

# ਲ

| ल

ਲੱਲਾ

La͞llaa

लल्ला

ਲੋਚਨ (ਅੱਖ)

**Lochan** (Eye)

लोचन (आँख)



*Lochan* (eye) is a body organ used to see.

— ▽ ਟ ਲ ਲ ਲ ਲ

ਵ

v

व

ਵੱਵਾ

Vav̆vaa

वव्वा



ਵਾਜਾ

Vaajaa (Cornet)

वाजा (बाजा)

*Vaaja* (cornet) is a wind driven brass made musical instrument distinguished by its conical bore, compact shape, and mellower tone quality.

# ੜ

rh | ड़

## ੜਾੜਾ

## Rhaarhaa

## ड़ाड़ा

ਅਜੋਕੀ ਪੰਜਾਬੀ ਵਿਚ 'ੜ' ਅੱਖਰ ਦੀ ਵਰਤੋਂ ਸ਼ਬਦ ਦੇ ਸ਼ੁਰੂ ਵਿਚ ਨਹੀਂ ਹੁੰਦੀ।

*Rhaarhaa* (ੜ) alphabet is not used as first letter of any word in modern Punjabi.

# ਸ਼

sh

श

ਸ਼ਕਰਕੰਦੀ

**Shakarkandee (Sweet Potato)**

शकरकंदी



*Shakarkandee* (sweet potato) is a tuburous root vegetable rich in carbohydrates and fibre.

ਸ਼ ਸ਼ ਸ਼ ਸ਼ ਸ਼

# ਖ਼

kh

ख़

ਖ਼ਾਲਸਾ

**<u>Kh</u>aalsaa (Pure)**

ख़ालसा



*<u>Kh</u>aalsaa* (pure) is a name peculiar to truthful human being created by Sri Guru Gobind Singh Ji.



# ਗ਼

g

ग़

ਗ਼ੁਸਲਖਾਨਾ

**Gusalkhaanaa (Bathroom)**

ग़ुसलखाना



*Gusalkhaanaaa* (bathroom) is a room to take bath.

ਗ਼ ਗ਼ ਗ਼ ਗ਼ ਗ਼ ਗ਼ ਗ਼

# ਜ਼

Z ज़



**ਜ਼ੇਵਰ (ਗਹਿਣਾ)**
**Zewar (Ornament)**
**ज़ेवर (भूषण)**

*Zevar* (ornament) is a thing used for making someone more attractive.

ਜ਼ ਜ਼ ਜ਼ ਜ਼ ਜ਼ ਜ਼ ਜ਼

ਫ਼

f

फ़

ਫ਼ੀਤਾ

**Feetaa (Measuring Tape)**

फ़ीता




*Feetaa* (measuring tape) is a flexible ruler made up of cloth, plastic, fibre glass or metal strip.

ਫ਼ ਫ਼

# ਲ਼

ḷ ल़

ਅਜੋਕੀ ਪੰਜਾਬੀ ਵਿਚ 'ਲ਼' ਅੱਖਰ ਦੀ ਵਰਤੋਂ ਸ਼ਬਦ ਦੇ ਸ਼ੁਰੂ ਵਿਚ ਨਹੀਂ ਹੁੰਦੀ।

ਲ਼

ḷ (ਲ਼) alphabet is not used as first letter of any word in modern Punjabi.

## ਹੇਠਾਂ ਦਿੱਤੇ ਗਏ ਅੱਖਰਾਂ ਤੋਂ ਪਹਿਲੇ ਅੱਖਰ ਲਿਖੋ ਜਿਵੇਂ:

ਸ ਹ

1. ____ ਸ
2. ____ ਢ
3. ____ ਙ
4. ____ ਮ
5. ____ ੜ
6. ____ ਨ
7. ____ ਲ
8. ____ ਵ
9. ____ ਦ
10. ____ ਠ

## ਹੇਠਾਂ ਦਿੱਤੇ ਗਏ ਅੱਖਰਾਂ ਤੋਂ ਬਾਅਦ ਵਾਲੇ ਅੱਖਰ ਲਿਖੋ ਜਿਵੇਂ:

ੳ ਅ

1. ਘ ____
2. ਡ ____
3. ਫ ____
4. ਪ ____
5. ਚ ____
6. ਝ ____
7. ਟ ____
8. ਬ ____
9. ਙ ____
10. ਖ ____

# ਖਾਲੀ ਥਾਵਾਂ ਭਰੋ

| | | | | |
|---|---|---|---|---|
| ੳ | | ੲ | | ਹ |
| | ਖ | | | ਙ |
| ਚ | | | ਝ | |
| | | ਡ | | ਣ |
| ਤ | | | ਧ | |
| | | | ਭ | |
| | ਰ | | ਵ | |

| | | | | | |
|---|---|---|---|---|---|
| ਸ਼ | | ਗ਼ | | | ਲ਼ |

## ਹੇਠ ਲਿਖੇ ਅੱਖਰਾਂ ਦੀ ਵਰਤੋਂ ਨਾਲ ਸ਼ਬਦ-ਜੋੜ ਪੂਰਾ ਕਰੋ

ਤ, ਅ, ਰ, ਫ਼, ਗ, ਵ, ਦ, ਨ, ਲ, ਧ, ਘ



ਅ + ਜ = ਅਜ



___ + ਸ =



ਕ + ___ =



ਪ + ___ =



___ + ਰ =



___ + ਰ =



___ + ਨ =



ਥ + ___ =



___ + ਰ =



ਰ + ___ + ਨ =



___ + ਸ + ਲ =



ਧ + ___ + ਲ =

# ਪਛਾਣੋ ਤੇ ਮਿਲਾਓ

ਗ



ਨ



ਤ



ਜ



ਕ



ਸ



ਠ



ੳ



ਅ



ੲ



ਛ



ਝ



ਟ



ਹ



ਪ



ਬ



ਖ



ਘ





ਚ



ਫ਼



# ਆਤਮ ਪਰਗਾਸ ਪੁਸਤਕ ਸੀਰੀਜ਼ ਨੂੰ ਸਕੂਲ ਸਿਲੇਬਸ ਵਿੱਚ ਵਰਤਣ ਦੀ ਵਿਧੀ

| ਸ਼੍ਰੇਣੀ | ਪੁਸਤਕਾਂ | ਵਿਸ਼ਾ |
|---|---|---|
| ਨਰਸਰੀ | ਗੁਰਮੁਖੀ ਅੱਖਰ ਗਿਆਨ / ਗੁਰਮੁਖੀ ਅੱਖਰ ਕਾਰਡ (ਭਾਗ ਪਹਿਲਾ ਅਤੇ ਦੂਜਾ) | ਪੰਜਾਬੀ |
| ਐੱਲ.ਕੇ.ਜੀ. | ਗੁਰਮੁਖੀ ਅੱਖਰ ਅਭਿਆਸ | ਪੰਜਾਬੀ |
| | ਪੰਜਾਬੀ ਅਭਿਆਸ ਪੁਸਤਕ (ਭਾਗ ਪਹਿਲਾ) | ਪੰਜਾਬੀ |
| ਯੂ.ਕੇ.ਜੀ. | ਪੰਜਾਬੀ ਅਭਿਆਸ ਪੁਸਤਕ (ਭਾਗ ਦੂਜਾ) | ਪੰਜਾਬੀ |
| | ਪੰਜਾਬੀ ਅਭਿਆਸ ਪੁਸਤਕ (ਭਾਗ ਤੀਜਾ) | ਪੰਜਾਬੀ |
| | Atam Pargas Art Book (Part 1) | ਡਰਾਇੰਗ |
| ਪਹਿਲੀ | ਪੰਜਾਬੀ ਅਭਿਆਸ ਪੁਸਤਕ (ਭਾਗ ਚੌਥਾ) | ਪੰਜਾਬੀ |
| | Atam Pargas Art Book (Part 2) | ਡਰਾਇੰਗ |
| | Atam Pargas Scrap Book (Part 1) | ਆਰਟਸ / ਸੋਸ਼ਲ ਸਾਇੰਸ |
| ਦੂਜੀ | Atam Pargas Scrap Book (Part 2) | ਆਰਟਸ / ਸੋਸ਼ਲ ਸਾਇੰਸ |
| | ਜੀਵੀਏ ਗੁਰਬਾਣੀ ਨਾਲ - ਸੁਲੇਖ ਮਾਲਾ (ਭਾਗ ਪਹਿਲਾ) | ਪੰਜਾਬੀ / ਮਾਰਲ ਸਾਇੰਸ |
| | ਜੀਵੀਏ ਗੁਰਬਾਣੀ ਨਾਲ - ਰੰਗ ਮਾਲਾ (ਭਾਗ ਪਹਿਲਾ) | ਡਰਾਇੰਗ |
| ਤੀਜੀ | ਜੀਵੀਏ ਗੁਰਬਾਣੀ ਨਾਲ - ਸੁਲੇਖ ਮਾਲਾ (ਭਾਗ ਦੂਜਾ) | ਪੰਜਾਬੀ / ਮਾਰਲ ਸਾਇੰਸ |
| | ਜੀਵੀਏ ਗੁਰਬਾਣੀ ਨਾਲ - ਰੰਗ ਮਾਲਾ (ਭਾਗ ਦੂਜਾ) | ਡਰਾਇੰਗ |
| ਚੌਥੀ | ਜੀਵੀਏ ਗੁਰਬਾਣੀ ਨਾਲ - ਸੁਲੇਖ ਮਾਲਾ (ਭਾਗ ਤੀਜਾ) | ਪੰਜਾਬੀ / ਮਾਰਲ ਸਾਇੰਸ |
| | ਜੀਵੀਏ ਗੁਰਬਾਣੀ ਨਾਲ - ਰੰਗ ਮਾਲਾ (ਭਾਗ ਤੀਜਾ) | ਡਰਾਇੰਗ |
| ਪੰਜਵੀਂ | ਜੀਵੀਏ ਗੁਰਬਾਣੀ ਨਾਲ - ਸੁਲੇਖ ਮਾਲਾ (ਭਾਗ ਚੌਥਾ) | ਪੰਜਾਬੀ / ਮਾਰਲ ਸਾਇੰਸ |
| | ਜੀਵੀਏ ਗੁਰਬਾਣੀ ਨਾਲ - ਰੰਗ ਮਾਲਾ (ਭਾਗ ਚੌਥਾ) | ਡਰਾਇੰਗ |
| ਛੇਵੀਂ | ਜੀਵੀਏ ਗੁਰਬਾਣੀ ਨਾਲ - ਚਿੱਤਰ ਮਾਲਾ (ਭਾਗ ਪਹਿਲਾ) | ਆਰਟਸ / ਮਾਰਲ ਸਾਇੰਸ |
| | Sikh History Cards (Part 1) | ਮਾਰਲ ਸਾਇੰਸ |
| ਸੱਤਵੀਂ | ਜੀਵੀਏ ਗੁਰਬਾਣੀ ਨਾਲ - ਚਿੱਤਰ ਮਾਲਾ (ਭਾਗ ਦੂਜਾ) | ਆਰਟਸ / ਮਾਰਲ ਸਾਇੰਸ |
| | Sikh History Cards (Part 2) | ਮਾਰਲ ਸਾਇੰਸ |
| ਅੱਠਵੀਂ | ਜੀਵੀਏ ਗੁਰਬਾਣੀ ਨਾਲ - ਚਿੱਤਰ ਮਾਲਾ (ਭਾਗ ਤੀਜਾ) | ਆਰਟਸ / ਮਾਰਲ ਸਾਇੰਸ |
| ਨੌਵੀਂ | ਜੀਵੀਏ ਗੁਰਬਾਣੀ ਨਾਲ - ਚਿੱਤਰ ਮਾਲਾ (ਭਾਗ ਚੌਥਾ) | ਆਰਟਸ / ਮਾਰਲ ਸਾਇੰਸ |

**ਵਿਦਿਆਰਥੀਆਂ ਦੇ ਸਰਬਪੱਖੀ ਵਿਕਾਸ ਦੀਆਂ ਚਾਹਵਾਨ ਵਿੱਦਿਅਕ ਸੰਸਥਾਵਾਂ ਇਨ੍ਹਾਂ ਪੁਸਤਕਾਂ ਨੂੰ ਸਕੂਲ ਸਿਲੇਬਸ ਵਿਚ ਸ਼ਾਮਲ ਕਰਕੇ ਵਿਦਿਆਰਥੀਆਂ ਨੂੰ ਦੁਨਿਆਵੀ ਵਿਦਿਆ ਦੇਣ ਦੇ ਨਾਲ-ਨਾਲ ਉਨ੍ਹਾਂ ਅੰਦਰ ਨੈਤਿਕ, ਬੌਧਿਕ ਅਤੇ ਸਭਿਅਕ ਵਿਕਾਸ ਨੂੰ ਪ੍ਰਫੁੱਲਤ ਕਰਨ ਦੀ ਨੈਤਿਕ ਜ਼ਿੰਮੇਵਾਰੀ ਨਿਭਾ ਸਕਦੀਆਂ ਹਨ।**

## ਨਰਸਰੀ ਤੋਂ ਨੌਵੀਂ ਸ਼੍ਰੇਣੀ ਦੇ ਵਿਦਿਆਰਥੀਆਂ ਦੇ ਸਿਲੇਬਸ ਲਈ ਇੱਕ ਸੁਗਾਤ

# ਆਤਮ ਪਰਗਾਸ ਪੁਸਤਕ ਸੀਰੀਜ਼





















ਵਿਦਿਆਰਥੀਆਂ ਦੇ ਸਰਬਪੱਖੀ ਵਿਕਾਸ ਦੀਆਂ ਚਾਹਵਾਨ ਵਿੱਦਿਅਕ ਸੰਸਥਾਵਾਂ
ਇਨ੍ਹਾਂ ਪੁਸਤਕਾਂ ਨੂੰ ਸਕੂਲ ਸਿਲੇਬਸ ਵਿਚ ਸ਼ਾਮਲ ਕਰਕੇ
ਵਿਦਿਆਰਥੀਆਂ ਨੂੰ ਦੁਨਿਆਵੀ ਵਿਦਿਆ ਦੇਣ ਦੇ ਨਾਲ-ਨਾਲ
ਉਨ੍ਹਾਂ ਅੰਦਰ ਨੈਤਿਕ, ਬੌਧਿਕ ਅਤੇ ਸਭਿਅਕ ਵਿਕਾਸ ਨੂੰ ਪ੍ਰਫੁੱਲਤ
ਕਰਨ ਦੀ ਨੈਤਿਕ ਜ਼ਿੰਮੇਵਾਰੀ ਨਿਭਾ ਸਕਦੀਆਂ ਹਨ।
ਇਨ੍ਹਾਂ ਪੁਸਤਕਾਂ ਨੂੰ ਪਾਠ ਪੁਸਤਕਾਂ ਵਜੋਂ ਵਰਤਣ ਦੀ ਵਿਧੀ ਅੰਦਰਲੇ ਟਾਈਟਲ ਪੰਨੇ ਤੇ ਪੜ੍ਹੋ ਜੀ।







## ਅਧਿਆਪਕਾਂ ਅਤੇ ਮਾਪਿਆਂ ਲਈ ਉਤਸ਼ਾਹੀ ਪ੍ਰੇਰਨਾਵਾਂ ਦਾ ਗੁਲਦਸਤਾ

# ਆਤਮ ਪਰਗਾਸ ਵੀਡੀਓ ਪ੍ਰੋਡੱਕਸ਼ਨਜ਼




## ਆਤਮ ਪਰਗਾਸ ਪ੍ਰੋਡੱਕਸ਼ਨਜ਼
## ਆਤਮ ਪਰਗਾਸ ਸੋਸ਼ਲ ਵੈਲਫ਼ੇਅਰ ਕੌਂਸਲ

99, ਪ੍ਰੀਤ ਵਿਹਾਰ, ਦਾਦ, ਪੱਖੋਵਾਲ ਰੋਡ, ਲੁਧਿਆਣਾ-142 022
ਫੋਨ : +91-82880-10531 / 32 / 33
ਈ-ਮੇਲ : atampargas@gmail.com, ਵੈਬਸਾਈਟ : www.atampargas.org

ISBN : 978-93-85927-37-9

₹ 100/- US$ 4.5

www.facebook.com/AtamPargasNews
www.youtube.com/user/atampargas1